# ਦੋ ਸਦੀਆਂ ਪਹਿਲਾਂ ਦੇ ਪੰਜਾਬ ਦੀ ਇਕ ਝਲਕ

ਪੰਜਾਬੀ ਟ੍ਰਿਬਿਊਨ, ਮੰਗਲਵਾਰ 11 ਅਪਰੈਲ, 2000 (5)

ਅਪਰੈਲ 1808 ਈਸਵੀ ਨੂੰ ਬੰਗਾਲ ਆਰਮੀ ਦਾ ਇਕ ਅੰਗਰੇਜ਼ ਅਫਸਰ ਪੰਜਾਬ ਦੇਖਣ ਆਇਆ ਤੇ ਪੰਜ ਜੁਲਾਈ ਤਕ ਲਾਹੌਰ ਅਤੇ ਉਸ ਦੇ ਇਰਦ-ਗਿਰਦ ਘੁੰਮਿਆ। ਦੋ ਵਾਰੀ ਉਹ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ ਅਤੇ ਅਨੇਕਾਂ ਪੰਜਾਬੀਆਂ ਨਾਲ ਬਾਤਚੀਤ ਕੀਤੀ। ਉਸ ਦੀ ਘੋੜ ਸਵਾਰ ਸੈਨਿਕ ਟੁਕੜੀ ਉਸ ਨਾਲ ਸੀ ਤੇ ਉਸ ਦਾ ਹਿੰਦੁਸਤਾਨੀ ਮੁਣਸ਼ੀ ਦੁਭਾਸ਼ੀਏ ਦਾ ਕੰਮ ਕਰਦਾ ਸੀ। ਦੋ ਸੌ ਸਾਲ ਪਹਿਲਾਂ ਦਾ ਪੰਜਾਬ ਕਿਹੋ ਜਿਹਾ ਸੀ, ਪੰਜਾਬੀ ਕਿਹੋ ਜਿਹੇ ਸਨ, ਇਸ ਸਫਰਨਾਮੇ ਤੋਂ ਕਾਫੀ ਜਾਣਕਾਰੀ ਮਿਲਦੀ ਹੈ। 'ਦੀ ਏਸ਼ੀਆਟਕ ਐਨੂਅਲ ਰਜਿਸਟਰ ਜਿਲਦ XI,1809' ਵਿਚੋਂ ਪੂਰਾ ਸਫਰਨਾਮਾ ਡਾ. ਗੰਡਾ ਸਿੰਘ ਨੇ ਲੱਭ ਕੇ ਦਿੱਤਾ ਸੀ। ਇਸ ਵਿਚੋਂ ਕੁਝ ਕੁ ਅੰਸ਼ ਪਾਠਕਾਂ ਵਾਸਤੇ ਪ੍ਰੇਸ਼ ਹਨ:-

15 ਅਪਰੈਲ 1808: ਜਮਨਾ ਪਾਰ ਕਰਕੇ ਪੰਜਾਬ ਵੱਲ ਵਧਿਆ ਤਾਂ ਸਹਾਰਨਪੁਰ ਵਲੋਂ ਪੰਜਾਬ ਵੱਲ ਆਉਂਦਾ ਸਿੱਖਾਂ ਦਾ ਇਕ ਕਾਫਲਾ ਮਿਲਿਆ ਜੋ ਹਰਦੁਆਰ ਦੇ ਮੇਲੇ ਤੋਂ ਵਾਪਸ ਪਰਤ ਰਿਹਾ ਸੀ। ਸਾਰਿਆਂ ਨੇ ਮੇਰੇ ਵਿਚ ਦਿਲਚਸਪੀ ਲਈ। ਜੱਟੀਆਂ ਬੇਝਿਜਕ ਮੇਰੇ ਨੇੜੇ ਆ ਗਈਆਂ ਤੇ ਮਰਦਾਂ ਨੂੰ ਪਰੇ ਹਟਾ ਕੇ ਮੇਰੇ ਵੱਲ ਦੇਖ ਕੇ ਪਹਿਲਾਂ ਰੱਜ ਕੇ ਹੱਸੀਆਂ ਤੇ ਫਿਰ ਸਵਾਲਾਂ ਦੇ ਵਾਛੜ ਕਰ ਦਿੱਤੀ। ਕੁਝ ਕੁ ਸਵਾਲ ਇਹੋ ਜਿਹੇ ਸਨ, ''ਤੇਰੀ ਟੋਪੀ ਕਿੱਥੇ ਹੈ?'' ''ਕੀ ਤੈਨੂੰ ਕਦੀ ਧੁੱਪ ਅਤੇ ਹਵਾ ਵੀ ਲੱਗੀ ਹੈ?'' ''ਧਰਤੀ 'ਚੋਂ ਪੁੱਟੇ ਆਲੂ ਵਰਗਾ ਹੈਂ ਤੂੰ ਕੀ ਹਮੇਸ਼ਾ ਛਤਰੀ ਤਾਣ ਕੇ ਰੱਖਦਾ ਹੈਂ?''

ਮੇਰੇ ਤੰਬੂ ਵਿਚ ਨਿੱਕਾ ਜਿਹਾ ਮੇਜ਼ ਦੇਖ ਕੇ ਇਕ ਬੋਲੀ, ''ਇਹ ਮੰਜੀ ਹੈ ਤੇਰੀ? ਇਸ ਉਤੇ ਕਿਵੇਂ ਸੌਂਦਾ ਹੈਂ ਤੂੰ?'' ਇਕ ਹੋਰ ਨੇ ਕਿਹਾ, ''ਚੰਦ ਅਤੇ ਸੂਰਜ ਬਣਾਉਣ ਤੋਂ ਬਾਅਦ ਤੀਜੀ ਸੁਹਣੀ ਚੀਜ਼ ਜਿਹੜੀ ਰੱਬ ਨੇ ਬਣਾਈ ਉਹ ਤੂੰ ਹੈਂ।'' ਉਸ ਦਾ ਇਹ ਝੂਠ ਮੈਨੂੰ ਚੰਗਾ ਲੱਗਾ।

ਬਦਾਮੀ ਰੰਗ ਦੀਆਂ ਸਿੱਖ ਜੱਟੀਆਂ ਸੁਹਣੀਆਂ ਹਨ। ਇਨ੍ਹਾਂ ਦੇ ਦੰਦਾਂ ਦੀ ਜੜਤ ਦੇਖਣ ਵਾਲੀ ਹੈ। ਨਾ ਪਾਨ ਖਾਂਦੀਆਂ ਹਨ ਨਾ ਜ਼ਰਦਾ। ਇਹੋ ਕਾਰਨ ਹੈ ਕਿ ਬੇਦਾਗ ਚਿੱਟੇ ਦੰਦ ਲਿਸ਼ਕਾਰੇ ਮਾਰਦੇ ਹਨ ਜਦੋਂ ਕਿ ਬਾਕੀ ਏਸ਼ੀਅਨਾਂ ਦਾ ਸੱਤਿਆਨਾਸ ਜ਼ਰਦੇ ਨੇ ਕਰ ਦਿੱਤਾ ਹੈ। ਪੰਜਾਬ ਦੀ ਧਰਤੀ ਉਪਜਾਊ ਹੈ। ਪਾਨ ਅਤੇ ਤੰਬਾਕੂ ਦੀ ਫਸਲ ਨਹੀਂ ਦੇਖੀ। ਲੋਕ ਸਿਹਤਮੰਦ ਹਨ। ਸੁਹਣੇ ਕੱਪੜੇ ਪਾਉਂਦੇ ਹਨ। ਮੈਂ ਬੜਿਆਂ ਨੂੰ ਪੁੱਛਿਆ ਪਰ ਕਿਸੇ ਨੂੰ ਕੋਈ ਦੁਖ ਤਕਲੀਫ ਨਹੀਂ, ਨਾ ਰੱਬ ਵਿਰੁੱਧ ਕੋਈ ਸ਼ਿਕਾਇਤ, ਨਾ ਰਾਜੇ ਵਿਰੁੱਧ। ਇਨ੍ਹਾਂ ਦੀ ਸਰਕਾਰ ਦਾ ਕੋਈ ਲਿਖਤੀ ਵਿਧਾਨ ਨਹੀਂ। ਰਾਜੇ ਦਾ ਬੋਲ ਕਾਨੂੰਨ ਹੈ ਪਰ ਉਹ ਇੰਨਾ ਨਿਮਰ ਤੇ ਇਨਸਾਫ-ਪਸੰਦ ਹੈ ਕਿ ਲੋਕ ਉਸ ਨੂੰ ਦਿਲੋਂ ਪਿਆਰ ਕਰਦੇ ਹਨ। ਕਾਤਲਾਂ ਨੂੰ ਵੀ ਉਹ ਫਾਹੇ ਨਹੀਂ ਲਾਉਂਦਾ। ਇੰਨੇ ਨਰਮ ਰਾਜੇ ਦੇ ਰਾਜ ਵਿਚ ਵੀ ਜੁਰਮ ਘੱਟ ਹਨ। ਸ਼ਹਿਰਾਂ, ਕਸਬਿਆਂ ਵਿਚ ਪੁਲੀਸ ਪੂਰੀ ਚੌਕਸ ਹੈ। ਸਾਰੀਆਂ ਕੌਮਾਂ ਦੇ ਪਰਦੇਸੀ ਲੋਕ ਬੇਖੌਫ ਹੋ ਕੇ ਘੁੰਮਦੇ ਹਨ. ਕਦੀ ਕਿਸੇ ਨਾਲ ਧੱਕਾ ਨਹੀਂ ਹੋਇਆ। ਖਾਣ-ਪੀਣ ਸਣੇ ਪਰਦੇਸੀ ਨੂੰ ਜਿਸ ਵਸਤੂ ਦੀ ਲੋੜ ਹੋਵੇ ਕੋਤਵਾਲ ਪਾਸੋਂ ਮਿਲ ਜਾਂਦੀ ਹੈ ਤੇ ਇਸ ਬਦਲੇ ਉਹ ਪੈਸੇ ਨਹੀਂ ਲੈਂਦਾ। ਕਹੋ ਤਾਂ ਰਾਤ ਲਈ ਬਾਡੀਗਾਰਡ ਦੇ ਦਿੰਦਾ ਹੈ।

ਕੋਈ ਸਿੱਖ ਜੇ ਸਿੰਘ ਬਣਨਾ ਚਾਹੇ ਤਾਂ ਉਹ ਅੰਮ੍ਰਿਤਸਰ ਜਾਂਦਾ ਹੈ। ਉਥੇ ਅਕਾਲੀ ਰਹਿੰਦੇ ਹਨ। ਸਿੰਘ ਬਣਨ ਵਾਲੇ ਨੂੰ ਉਹ ਕਹਿੰਦੇ ਹਨ ''ਜੇ ਦਿਲੋਂ ਸਿੰਘ ਬਣਨ ਆਇਆ ਹੈਂ ਤਾਂ ਸਬੂਤ ਦੇਹ।'' ਅਭਿਲਾਖੀ ਬੰਦਾ ਆਪਣਾ ਜਨੇਊ ਆਪ ਤੋੜ ਕੇ ਸੁੱਟ ਦਿੰਦਾ ਹੈ। ਫਿਰ ਕੁਝ ਰਸਮਾਂ ਤੋਂ ਬਾਅਦ ਉਸ ਨੂੰ ਸ਼ਰਬਤ ਪਿਲਾਉਂਦੇ ਹਨ ਤੇ ਬਸ-ਸਿੰਘ ਹੋ ਗਿਆ। ਖਾਣ-ਪੀਣ ਦੀ ਕੋਈ ਮਨਾਹੀ ਨਹੀਂ। ਇਕ ਗਾਂ ਦਾ ਮਾਸ ਨਹੀਂ ਖਾਂਦੇ ਬਸ। ਸ਼ਰਾਬ ਜਿਹੜੀ ਮਰਜ਼ੀ ਪਿਲਾ ਦਿਉ। ਸਿੱਖ ਵੀ ਤੇ ਸਿੰਘ ਵੀ ਇਕ ਵਿਆਹ ਕਰਵਾਉਂਦੇ ਹਨ। ਔਰਤ ਦੀ ਮੌਤ ਹੋ ਜਾਵੇ ਤਾਂ ਦੂਜਾ ਵਿਆਹ ਕਰਵਾ ਲੈਂਦੇ ਹਨ। ਵਿਧਵਾ ਔਰਤਾਂ ਦੂਜਾ ਵਿਆਹ ਨਹੀਂ ਕਰਾਉਂਦੀਆਂ। ਜੱਟੀਆਂ ਪਤੀ ਮਰ ਜਾਣ 'ਤੇ ਦੂਜਾ ਵਿਆਹ ਕਰਵਾ ਲੈਂਦੀਆਂ ਹਨ। ਜੱਟੀਆਂ ਤਾਂ ਤੀਜਾ ਵਿਆਹ ਵੀ ਕਰ ਲੈਂਦੀਆਂ ਹਨ। ਪੰਜਾਬ ਵਿਚ ਕਿਧਰੇ ਸਤੀ ਦੀ ਰਸਮ ਨਹੀਂ। ਜੰਮੂ ਦੇ ਰਾਜਪੂਤਾਂ ਵਿਚ ਅਜੇ ਵੀ ਇਹ ਪਾਪੀ ਰਸਮ ਮੌਜੂਦ ਹੈ। ਔਰਤ ਆਪ ਰਜ਼ਾਮੰਦ ਨਾ ਹੋਵੇ ਤਾਂ ਧੱਕੇ ਨਾਲ ਚੁੱਕ ਕੇ ਉਸ ਨੂੰ ਚਿਖਾ ਵਿਚ ਸੁੱਟ ਦਿੰਦੇ ਹਨ। ਜੱਟੀਆਂ ਬਗੈਰ ਪਰਦੇ ਕੇ ਆਰਾਮ ਨਾਲ ਬਾਹਰ-ਅੰਦਰ ਘੁੰਮਦੀਆਂ ਹਨ। ਇਹ ਉੱਚੇ ਇਖਲਾਕ ਵਾਲੀਆਂ ਔਰਤਾਂ ਹਨ।

ਅੰਬਾਂ ਦੇ ਬਹੁਤ ਬਾਗ ਹਨ। ਜ਼ਮੀਨ ਭੂਰੇ ਰੰਗ ਦੀ ਮੈਰਾ ਹੈ। ਕਣਕੋਂ, ਜੌਂ, ਛੋਲੇ ਤੇ ਦਾਲਾਂ ਦੀ ਭਰਪੂਰ ਫਸਲ ਹੁੰਦੀ ਹੈ। ਅੰਬਾਲਾ ਅਤੇ ਮੁਲਾਣਾ ਜ਼ਿਲੇ ਦੋ ਸਰਦਾਰਨੀਆਂ ਦਇਆ ਕੌਰ ਅਤੇ ਰੂਪ ਕੌਰ ਦੇ ਕਬਜ਼ੇ ਵਿਚ ਹਨ। ਇਹ ਔਰਤਾਂ ਗੁਰਬਖਸ਼ ਸਿੰਘ ਅਤੇ ਲਾਲ ਸਿੰਘ ਸਰਦਾਰਾਂ ਦੀਆਂ ਵਿਧਾਵਾਵਾਂ ਹਨ। ਅੱਠ ਅੱਠ ਹਜ਼ਾਰ ਘੋੜ ਸਵਾਰ ਦੋਹਾਂ ਦੀ ਕਮਾਨ ਅਧੀਨ ਹਨ। ਇਹ ਕਿਲਿਆਂ ਵਿਚ ਰਹਿੰਦੀਆਂ ਹਨ ਜੋ ਪੱਕੀਆਂ ਇੱਟਾਂ ਦੇ ਬਣੇ ਹੋਏ ਹਨ। ਬਾਕੀ ਲੋਕਾਂ ਦੇ ਵਧੀਕ ਘਰ ਵੀ ਪੱਕੇ ਹਨ।

ਸਰਦਾਰਨੀ ਰੂਪ ਕੌਰ ਨੇ ਆਪਣਾ ਦੀਵਾਨ ਮੇਰੇ ਪਾਸ ਭੇਜਿਆ, ਜਿਸ ਨੇ ਨਿਮਰਤਾ ਨਾਲ ਮੈਨੂੰ ਸਾਥੀਆਂ ਸਮੇਤ ਖਾਣੇ ਲਈ ਸੱਦਿਆ। ਸਾਰੇ ਦੇਸ਼ ਵਿਚ ਪਰਦੇਸੀਆਂ ਤੇ ਅਜਨਬੀਆਂ ਲਈ ਦਿਆਲਤਾ ਹੈ। ਇਹ ਲੋਕ, ਰੰਗ, ਨਸਲ, ਧਰਮ ਅਤੇ ਦੇਸ਼ ਪ੍ਰਤੀ ਬਿਲਕੁਲ ਤੁਅਸਬੀ

ਨਹੀਂ। ਅੰਨ ਦੇ ਭੰਡਾਰ ਭਰੇ ਪਏ ਹਨ। ਉਨ੍ਹਾਂ ਦੇ ਹੋਠਾਂ ਦੀ ਮੁਸਕਾਨ ਹੀ ਤੁਹਾਨੂੰ ਖ਼ੁਸ਼ਆਮਦੀਦ ਕਹਿੰਦੀ ਦਿਸਦੀ ਹੈ। ਚੰਗੇ ਸਲੀਕੇ ਵਾਲੇ ਇਹ ਲੋਕ ਸਤਿਕਾਰਯੋਗ ਹਨ। ਇਨ੍ਹਾਂ ਦੇ ਮੁਕਾਬਲੇ ਮੁਸਲਮਾਨਾਂ ਨੇ ਮੈਨੂੰ ਘਿਰਣਾ ਕੀਤੀ, ਜਿਥੇ ਵੀ ਮਿਲੇ। ਸਿੱਖਾਂ ਬਾਰੇ ਜੋ ਸੁਣਿਆ ਸੀ ਉਹੋ ਦੇਖਿਆ। ਇਹ ਝੂਠ ਨਹੀਂ ਬੋਲਦੇ, ਠੱਗੀ ਨਹੀਂ ਮਾਰਦੇ। ਮੇਰਾ ਦਾਅਵਾ ਹੈ ਕਿ ਏਸ਼ੀਆ ਵਿਚ ਜੇ ਕੋਈ ਈਮਾਨਦਾਰ ਕੌਮ ਹੈ ਉਹ ਸਿੱਖਾਂ ਦੀ ਹੈ। ਜ਼ਬਾਨ ਦੇ ਪੱਕੇ ਹਨ। ਦੋਸਤੀ ਹੋ ਗਈ ਤਾਂ ਨਿਰਾਸ਼ ਨਹੀਂ ਕਰਦੇ ਤੇ ਦੁਸ਼ਮਣੀ ਦਾ ਸ਼ਰੇਆਮ ਐਲਾਨ ਕਰਦੇ ਹਨ। ਕੁੱਲ ਮਿਲਾ ਕੇ ਸਿੱਧੇ ਸਾਦੇ ਇਹ ਲੋਕ ਬਹਾਦਰ ਹਨ, ਰਹਿਮ ਦਿਲ ਤੇ ਸਖਤ ਜਾਨ ਹਨ। ਮੈਨੂੰ ਤਾਂ ਭਾਰਤ ਵਿਚ ਇਸ ਤੋਂ ਵਧੀਆ ਨਸਲ ਦਿਸੀ ਨਹੀਂ ਕਿਧਰੇ। ਇਹ ਉੱਤਮ ਖਿਲਾੜੀ ਹਨ, ਧੀਰਜਵਾਨ ਹਨ, ਵਫਾਦਾਰ ਹਨ ਤੇ ਧਰਮੀ ਹਨ। ਆਪਣੇ ਜਥੇਦਾਰਾਂ ਨਾਲ ਦਿਲੋਂ ਇਕ ਹਨ ਤੇ ਉਨ੍ਹਾਂ ਨਾਲ ਕਦੇ ਬੇਵਫਾਈ ਨਹੀਂ ਕਰਦੇ।

ਰਿਆਸਤ ਪਟਿਆਲੇ ਦੀ ਧਰਤੀ ਚੰਗੀ ਹੈ ਪਰ ਲੋਕ ਨਿਕੰਮੇ ਹਨ। ਬੜੇ ਥੋੜ੍ਹੇ ਖੂਹ ਹਨ। ਖੇਤਾਂ ਵਿਚ ਦਾਣੇਂ ਬੀਜ ਆਉਂਦੇ ਹਨ, ਫਸਲ ਹੋ ਗਈ ਠੀਕ, ਨਹੀਂ ਰੱਬ ਰਾਖਾ। ਹਰਟਾਂ ਵਿਚੋਂ ਬਲਦਾਂ ਨਾਲ ਪਾਣੀ ਖਿੱਚਦੇ ਹਨ। ਪਟਿਆਲੇ ਸ਼ਹਿਰ ਦੇ ਦੁਆਲੇ ਕੰਧ ਅਤੇ ਖਾਈ ਹੈ। ਰਾਜਾ ਸਾਹਿਬ ਸਿੰਘ ਤਿੰਨ ਫੁੱਟ ਚੌੜੀ ਪੱਕੀ ਕੰਧ ਉਸਾਰਨੀ ਚਾਹੁੰਦਾ ਹੈ। ਰਾਜੇ ਪਾਸ ਤਿੰਨ ਚਾਰ ਤੋਪਾਂ ਹਨ। ਪਟਿਆਲੇ ਵਿਚ ਇਹ ਰਿਵਾਜ ਹੈ ਕਿ ਮਰੇ ਬੰਦੇ ਦਾ ਸਸਕਾਰ ਕਰਕੇ ਸਮਾਧ ਬਣਾ ਦਿੰਦੇ ਹਨ। ਇਹ ਸਮਾਧਾਂ ਇਹੋ ਜਿਹੀਆਂ ਹਨ ਜਿਹੋ ਜਿਹੀਆਂ ਸਤੀ ਔਰਤਾਂ ਦੀਆਂ ਹੁੰਦੀਆਂ ਹਨ। ਇਹੋ ਜਿਹੀਆਂ ਸਮਾਧਾਂ ਬਣਾਉਣ ਦਾ ਰਿਵਾਜ ਪੰਜਾਬ ਵਿਚ ਹੋਰ ਕਿਧਰੇ ਨਹੀਂ।

**ਹਰਪਾਲ ਸਿੰਘ ਪੰਨੂ**

ਅੰਬਾਲੇ ਤੋਂ ਰਾਜਪੁਰਾ ਤੇ ਸਰਹੰਦ ਥਾਣੀ ਹੋ ਕੇ ਮੈਂ 24 ਅਪਰੈਲ 1808 ਨੂੰ ਮਾਛੀਵਾੜੇ ਪੁੱਜਾ। ਇਥੇ ਮੈਨੂੰ ਖਬਰ ਮਿਲੀ ਕਿ ਅਫਗਾਨ ਬਾਦਸ਼ਾਹ ਸ਼ੁਜਾਅ-ਉਲ-ਮੁਲਕ ਵਿਰੁੱਧ ਬਗਾਵਤ ਹੋ ਗਈ ਹੈ ਤੇ ਬਾਗੀਆਂ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਫੌਜੀ ਸਹਾਇਤਾ ਦੀ ਮੰਗ ਕੀਤੀ ਹੈ। 25 ਤਰੀਕ ਨੂੰ ਸਤਲੁਜ ਪਾਰ ਕਰਕੇ ਰਾਹੋਂ ਪੁੱਜਾ। ਸਤਲੁਜ ਦਾ ਪੁਰਾਣਾ ਨਾਮ ਸੱਤਰੁਦਰ ਸੀ। ਸੰਸਕ੍ਰਿਤ ਵਿਚ ਲਹੂ ਨੂੰ ਰੁਦਰ ਕਿਹਾ ਜਾਂਦਾ ਹੈ। ਦਰਿਆ ਕਿਨਾਰੇ, ਖੂਨੀ ਜੰਗਾਂ ਹੋਣ ਕਰਕੇ ਇਹ ਨਾਮ ਪਿਆ। ਸਤਾਈ ਤਰੀਕ ਨੂੰ ਫਗਵਾੜੇ ਪੁੱਜਾ। ਜਮਨਾ ਤੋਂ ਲੈ ਕੇ ਇਥੇ ਤਕ ਬਲਦ ਅਤੇ ਭੇਡਾਂ ਕਮਜ਼ੋਰ ਹਨ। ਪੰਜਾਬ ਵਿਚ ਨਾ ਸੂਰ ਹਨ ਨਾ ਬੱਤਖਾਂ। ਥੋੜੇ ਜਿਹੇ ਹੰਸ ਹਨ। ਮੁਰਗੇ ਮਿਲ ਜਾਂਦੇ ਹਨ। ਫਗਵਾੜੇ ਦਾ ਇਲਾਕਾ ਖ਼ੁਸ਼ਕ ਹੈ। ਨਾ ਅਰਹਰ ਹੁੰਦੀ ਹੈ ਨਾ ਬਾਜਰਾ। ਕਣਕ, ਜੌਂ ਛੋਲੇ, ਮੋਠ, ਮੂੰਗ, ਜਵਾਰ, ਉੜਦ ਤੇ ਗੰਨੇ ਦੀ ਭਰਪੂਰ ਫਸਲ ਹੁੰਦੀ ਹੈ। ਕਣਕ, ਜੌਂ ਇਕ ਰੁਪਿਆ ਮਣ, ਛੋਲੇ, ਮੋਠ, ਮੂੰਗ, ਉੜਦ, ਗੁੜ ਰੁਪਏ ਦੇ 35 ਸੇਰ ਤੇ ਚਾਵਲ 20 ਸੇਰ ਮਿਲ ਜਾਂਦੇ ਹਨ। ਖੱਦਰ ਤਿਆਰ ਹੁੰਦਾ ਹੈ।

ਜਲੰਧਰ ਕਦੀ ਸ਼ਾਨਦਾਰ ਸ਼ਹਿਰ ਸੀ। ਹੁਣ ਬਰਬਾਦ ਹੋਇਆ ਪਿਆ ਹੈ। ਪਹਿਲਾਂ ਇਥੇ ਅਫਗਾਨ ਰਹਿੰਦੇ ਸਨ। ਅਫਗਾਨਾਂ ਦੇ ਪੱਕੇ ਘਰਾਂ ਦੇ ਮਲਬੇ ਵਿਚੋਂ ਇੱਟਾਂ ਚੁਗ ਚੁਗ ਸਿੱਖ ਆਪਣੇ ਘਰ ਬਣਾ ਰਹੇ ਹਨ। ਲਾਰਡ ਲੇਕ ਇਥੇ ਰਿਹਾ ਸੀ। ਲੋਕ ਉਸ ਨੂੰ ਚੰਗੀ ਭਾਵਨਾ ਨਾਲ ਯਾਦ ਕਰਦੇ ਹਨ। ਰਾਮਗੜ੍ਹੀਏ ਅਤੇ ਆਹਲੂਵਾਲੀਏ ਇਕ ਦੂਜੇ 'ਤੇ ਹਥਿਆਰਬੰਦ ਹੱਲੇ ਅਕਸਰ ਕਰਦੇ ਰਹਿੰਦੇ ਹਨ।

ਦੋ ਮਈ 1808 ਨੂੰ ਬਟਾਲੇ ਪੁੱਜਾ। ਅੰਮ੍ਰਿਤਸਰ ਤੋਂ 24 ਮੀਲ ਪੂਰਬ ਵੱਲ ਇਹ ਵੱਡਾ ਸ਼ਹਿਰ ਰਾਣੀ ਸਦਾ ਕੌਰ (ਮਹਾਰਾਜਾ ਰਣਜੀਤ ਸਿੰਘ ਦੀ ਸੱਸ) ਦੀ ਜਗੀਰ ਹੈ ਜਿਥੇ ਉਹ ਸ਼ਾਨਦਾਰ ਮਹਿਲ ਵਿਚ ਰਹਿੰਦੀ ਹੈ। ਰਾਣੀ ਨੇ ਮੇਰੇ ਵੱਲ ਉਚੇਚੀ ਉਦਾਰਤਾ ਦਿਖਾਈ। ਅੰਬਾਂ ਦੇ ਬਾਗ ਤੇ ਪਾਣੀ ਦੇ ਤਾਲਾਬ ਹਨ। ਪੰਜਾਬ ਵਿਚ ਸਭ ਤੋਂ ਤਕੜੀ ਧਰਤੀ ਇਹ ਹੈ। ਆਲੂਚੇ ਜੋ ਪੰਜਾਬ ਵਿਚ ਕਿਤੇ ਨਹੀਂ ਇਥੇ ਬਹੁਤ ਹਨ। ਇਥੋਂ ਦੇ ਸੇਬ ਵੱਡ ਆਕਾਰੀ ਅਤੇ ਸੁਗੰਧੀ ਵਾਲੇ ਮਿੱਠੇ ਹਨ। ਹਿੰਦੁਸਤਾਨੀ ਸੇਬ ਖੱਟੇ ਹੁੰਦੇ ਹਨ। ਸ਼ਹਿਤੂਤ ਅਤੇ ਬੇਰ ਵੀ ਹਨ।

ਪਤਾ ਲਗਿਆ ਕਿ ਇਕ ਸਾਧ ਮਹਾਰਾਜਾ ਰਣਜੀਤ ਸਿੰਘ ਪਾਸ ਜਾ ਕੇ ਮੇਰੇ ਵਿਰੁੱਧ ਬੋਲਿਆ ਤੇ ਕਹਿਣ ਲੱਗਾ ਕਿ ਫਰੰਗੀਆਂ ਦਾ ਪੰਜਾਬ ਵਿਚ ਆਉਣਾ ਬੰਦ ਕਰੋ। ਇਹ ਰਾਜ ਖੋਹਣਗੇ। ਰਣਜੀਤ ਸਿੰਘ ਹੱਸ ਪਿਆ ਤੇ ਸਾਧ ਨੂੰ ਟਾਲ ਦਿੱਤਾ।

14 ਮਈ ਨੂੰ ਅੰਮ੍ਰਿਤਸਰ ਪੁੱਜਾ। ਹਾੜ੍ਹੀ ਦੀ ਕਟਾਈ ਸੰਪੂਰਨ ਹੋ ਚੁੱਕੀ ਹੈ। ਜੋੜੇ ਲਾਹ ਕੇ ਪੂਰੇ ਅਦਬ ਨਾਲ ਮੈਂ ਦਰਬਾਰ ਸਾਹਿਬ ਮੱਥਾ ਟੇਕਣ ਗਿਆ। ਚੌਰਸ ਖੁੱਲ੍ਹਾ ਥਾਂ ਹੈ ਤੇ ਹਰੇਕ ਬਾਹੀ ਸਵਾ ਸੌ ਕਰਮਾਂ ਦੀ ਹੈ। ਤਲਾਬ ਦੇ ਵਿਚਕਾਰ ਪੱਕੀਆਂ ਇੱਟਾਂ ਦਾ ਗੁਰੂ ਗੋਬਿੰਦ ਸਿੰਘ ਦਾ ਮੰਦਰ ਹੈ। ਸਾਫ ਸਜਿਆ ਹੋਇਆ ਥਾਂ ਹੈ। ਰਾਜਾ ਆਪਣੇ ਖਰਚੇ ਉਤੇ ਹੋਰ ਸਜਾਵਟ ਕਰਵਾ ਰਿਹਾ ਹੈ। ਰੇਸਮੀ ਚਾਨਣੀ ਹੇਠ ਗੁਰੂ ਗੋਬਿੰਦ ਸਿੰਘ ਦਾ ਲਿਖਿਆਇਆ ਹੋਇਆ ਗੁਰਮੁਖੀ ਅੱਖਰਾਂ ਵਿਚ ਗ੍ਰੰਥ ਹੈ। ਮੰਦਰ ਨੂੰ ਹਰਮੰਦਰ ਕਹਿੰਦੇ ਹਨ ਜਿਸ ਦਾ ਭਾਵ ਹੈ ਰੱਬ ਦਾ ਘਰ। ਪੂਜਾ ਪਾਠ ਕਰਨ ਵਾਸਤੇ ਇਥੇ ਪੰਜ-ਛੇ ਸੌ ਅਕਾਲੀ ਰਹਿੰਦੇ ਹਨ। ਚੜ੍ਹਾਵੇ ਦੇ ਧਨ ਨਾਲ ਇਨ੍ਹਾਂ ਨੇ ਸ਼ਾਨਦਾਰ

ਕੋਠੀਆਂ ਬਣਾ ਲਈਆਂ ਹਨ। ਹੋਲਕਰ ਇਥੇ ਦੋ ਹਜ਼ਾਰ ਰੁਪਿਆ ਚੜ੍ਹਾ ਕੇ ਗਿਆ ਸੀ ਤੇ ਰਾਜਾ ਰਣਜੀਤ ਸਿੰਘ ਜਦੋਂ ਅੰਮ੍ਰਿਤਸਰ ਆ ਕੇ ਰਹੇ ਤਾਂ ਦਿਨ ਵਿਚ ਦੋ ਵਾਰ ਮੱਥਾ ਟੇਕਣ ਆਉਂਦਾ ਹੈ ਤੇ ਚੰਗੀ ਰਕਮ ਦਾਨ ਦਿੰਦਾ ਹੈ। ਭਾਈ ਹੋਰ ਪੈਸੇ ਮੰਗਦੇ ਹੋਏ ਕਹਿੰਦੇ ਹਨ, ''ਤੈਨੂੰ ਗੁਰੂ ਗੋਬਿੰਦ ਸਿੰਘ ਨੇ ਰਾਜ ਦਿੱਤਾ ਹੈ ਤੇ ਗੁਰੂ ਦੀ ਰਜ਼ਾ ਬਗੈਰ ਇਹ ਨਹੀਂ ਰਹੇਗਾ।'' ਇਨ੍ਹਾਂ ਕਾਰਨਾਂ ਕਰਕੇ ਹੁਣ ਉਹ ਅੰਮ੍ਰਿਤਸਰ ਚਾਰ-ਪੰਜ ਦਿਨਾਂ ਤੋਂ ਵਧੀਕ ਨਹੀਂ ਠਹਿਰਦਾ। ਲਾਹੌਰ ਹੀ ਰਹਿੰਦਾ ਹੈ। ਲਾਹੌਰ, ਪੰਜਾਬ ਦੇਸ਼ ਦਾ ਮਹਾਂਨਗਰ ਹੈ।

ਮੈਂ 200 ਰੁਪਿਆਂ ਦਾ ਮੱਥਾ ਟੇਕਿਆ। ਸਿੰਘ ਜਿਸ 'ਤੇ ਪ੍ਰਸੰਨ ਹੋ ਜਾਣ ਉਸ ਨੂੰ ਇਹ ਅਸੀਸਾਂ ਦਿੰਦੇ ਹਨ। ''ਗੁਰੂ ਬਖਸ਼ੇਗਾ ਰਾਜ''. ਅਤੇ ਹੈ ਨਾ ਖਾਈ। ਤੋਪਾਂ ਦੀ ਮਾਰ ਤੋਂ ਬਚਣ ਦਾ ਕੋਈ ਪ੍ਰਬੰਧ ਨਹੀਂ, ਗੋਲਾ ਸਿੱਧਾ ਅੰਦਰ ਆ ਸਕਦਾ ਹੈ ਆਰਾਮ ਨਾਲ। ਕਿਲੇ ਨਾਲੋਂ ਇਸ ਨੂੰ ਮਹਿਲ ਕਹਿਣਾ ਠੀਕ ਹੈ। ਸ਼ਾਨਦਾਰ ਕੰਧਾਂ ਉਤਲੀ ਸਜਾਵਟ ਮਿਟਦੀ ਜਾ ਰਹੀ ਹੈ। ਮੁਸਲਮਾਨਾਂ ਦੇ ਘਰ ਤੇ ਮਸਜਿਦਾਂ, ਸਮੇਂ ਦੇ ਵਿਨਾਸ਼ਕਾਰੀ ਹੱਥਾਂ ਨੇ ਢਾਹ ਦਿੱਤੇ ਹਨ। ਸ਼ਹਿਰ ਨਾਲ ਖਹਿ ਕੇ ਰਾਵੀ ਦਰਿਆ ਵਗਦਾ ਹੈ ਜਿਸ ਦਾ ਪੁਰਾਣਾ ਨਾਮ ਐਰਾਵਤੀ ਸੀ। ਐਰਾਵਤੀ ਸਤਜੁਗ ਵਿਚ ਹੋਏ ਇੰਦਰ ਰਾਜ ਦੀ ਰਾਣੀ ਸੀ। ਅੱਠ ਸਾਲ ਪਹਿਲਾਂ ਸ਼ਾਹ ਜ਼ਮਾਨ ਇਸ ਸ਼ਹਿਰ ਵਿਚੋਂ ਤੀਹ ਲੱਖ ਰੁਪਿਆ ਲੁੱਟ ਕੇ ਲੈ ਗਿਆ ਸੀ ਜਿਸ ਕਰਕੇ ਵਪਾਰੀ ਉਜੜ ਕੇ ਅੰਮ੍ਰਿਤਸਰ ਜਾ ਵਸੇ ਹਨ। ਸੁਰੱਖਿਆ ਪੱਖੋਂ ਅੰਮ੍ਰਿਤਸਰ ਠੀਕ ਸ਼ਹਿਰ ਹੈ।



''ਗੁਰੂ ਗੋਬਿੰਦ ਸਿੰਘ ਤੈਨੂੰ ਵੀ ਇਕ ਦੇਸ਼ ਦੇਵੇ।'' ਮੈਂ ਕੀਰਤਨ ਸੁਣਿਆ। ਬਾਬਾ ਨਾਨਕ ਸ਼ਾਹ ਅਤੇ ਗੁਰੂ ਗੋਬਿੰਦ ਸਿੰਘ ਦੀ ਰਚਨਾ ਗਾਈ ਗਈ ਸੁਣੀ। ਉਨ੍ਹਾਂ ਪਾਸ ਸਾਜ਼ ਰਬਾਬ, ਦੋਤਾਰਾ, ਸਰੰਦਾ ਤੇ ਤਬਲਾ ਸਨ। ਉਨ੍ਹਾਂ ਦੇ ਗਾਣੇ ਨੇ ਰੂਹ ਆਕਾਸ਼ ਤਕ ਉਡਾਈ। ਡੇਵਿਡ ਦੇ ਭਜਨਾਂ ਤੋਂ ਬਿਲਕੁਲ ਵੱਖਰੀ ਭਾਸ਼ਾ ਵਿਚ ਰਚੇ ਇਹ ਗੀਤ ਦਿਲਾਂ ਅੰਦਰ ਧੂਹ ਪਾਉਂਦੇ ਹਨ। ਸਾਰੀ ਬਾਣੀ ਰੱਬ ਦੀ ਉਸਤਤਿ ਹੈ। ਇਹ ਰਾਗੀ ਸੰਸਾਰ ਦੇ ਸਭ ਤੋਂ ਵਧੀਕ ਸੁਖੀ ਲੋਕ ਹਨ।

20 ਮਈ 1808 ਨੂੰ ਲਾਹੌਰ ਪੁੱਜਾ। ਰਾਜਾ ਕਿਲੇ ਵਿਚ ਰਹਿੰਦਾ ਹੈ ਜਿਸ ਵਿਚ ਕੋਈ ਫੌਜ

23 ਮਈ ਨੂੰ ਮੈਂ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ। ਮਹਾਰਾਜਾ ਸੌ ਫੁੱਟ ਲੰਮੇ ਹਾਲ ਵਿਚ ਮਿਲਿਆ ਜਿਥੇ ਸਾਰੇ ਪਾਸੇ ਸੰਗਮਰਮਰ ਅਤੇ ਰੰਗ ਬਰੰਗੇ ਹੋਰ ਕੀਮਤੀ ਪੱਥਰਾਂ ਦੀ ਸਜਾਵਟ ਸੀ। ਮਹਾਰਾਜਾ ਬਹੁਤ ਹਲੀਮੀ ਨਾਲ ਮਿਲਿਆ। ਇਸ ਹਾਲ ਨੂੰ ਪਾਈਨਾ-ਮਹਿਲ ਕਹਿੰਦੇ ਹਨ ਤੇ ਛੱਤ ਵਿਚ ਅਣਗਿਣਤ ਸ਼ੀਸ਼ੇ ਜੜੇ ਹੋਏ ਹਨ। ਬਹੁਤ ਸਾਰੇ ਸ਼ੀਸ਼ੇ ਟੁੱਟ ਚੁੱਕੇ ਹਨ। ਮੈਂ ਮਹਾਰਾਜੇ ਨੂੰ ਪੁੱਛਿਆ ਕਿ ਇਹ ਸ਼ੀਸ਼ੇ ਕਿਉਂ ਟੁੱਟ ਗਏ ਹਨ ਤਾਂ ਉਸ ਨੇ ਦੱਸਿਆ ਕਿ ਜਦੋਂ ਦਿਲ ਕਰਦਾ, ਸਿੰਘ ਬੰਦੂਕਾਂ ਦੇ ਨਿਸ਼ਾਨੇ ਲਾਉਣ ਦੀ ਖੇਡ ਇਥੇ ਖੇਡਦੇ ਤੇ ਸ਼ੀਸ਼ਿਆਂ 'ਤੇ ਗੋਲੀ

ਹੈ ਨਾ ਖਾਈ। ਤੋਪਾਂ ਦੀ ਮਾਰ ਤੋਂ ਬਚਣ ਦਾ ਕੋਈ ਪ੍ਰਬੰਧ ਨਹੀਂ, ਗੋਲਾ ਸਿੱਧਾ ਅੰਦਰ ਆ ਸਕਦਾ ਹੈ ਆਰਾਮ ਨਾਲ। ਕਿਲੇ ਨਾਲੋਂ ਇਸ ਨੂੰ ਮਹਿਲ ਕਹਿਣਾ ਠੀਕ ਹੈ। ਸ਼ਾਨਦਾਰ ਕੰਧਾਂ ਉਤਲੀ ਸਜਾਵਟ ਮਿਟਦੀ ਜਾ ਰਹੀ ਹੈ। ਮੁਸਲਮਾਨਾਂ ਦੇ ਘਰ ਤੇ ਮਸਜਿਦਾਂ, ਸਮੇਂ ਦੇ ਵਿਨਾਸ਼ਕਾਰੀ ਹੱਥਾਂ ਨੇ ਢਾਹ ਦਿੱਤੇ ਹਨ। ਸ਼ਹਿਰ ਨਾਲ ਖਹਿ ਕੇ ਰਾਵੀ ਦਰਿਆ ਵਗਦਾ ਹੈ ਜਿਸ ਦਾ ਪੁਰਾਣਾ ਨਾਮ ਐਰਾਵਤੀ ਸੀ। ਐਰਾਵਤੀ ਸਤਜੁਗ ਵਿਚ ਹੋਏ ਇੰਦਰ ਰਾਜ ਦੀ ਰਾਣੀ ਸੀ। ਅੱਠ ਸਾਲ ਪਹਿਲਾਂ ਸ਼ਾਹ ਜ਼ਮਾਨ ਇਸ ਸ਼ਹਿਰ ਵਿਚੋਂ ਤੀਹ ਲੱਖ ਰੁਪਿਆ ਲੁੱਟ ਕੇ ਲੈ ਗਿਆ ਸੀ ਜਿਸ ਕਰਕੇ ਵਪਾਰੀ ਉਜੜ ਕੇ ਅੰਮ੍ਰਿਤਸਰ ਜਾ ਵਸੇ ਹਨ। ਸੁਰੱਖਿਆ ਪੱਖੋਂ ਅੰਮ੍ਰਿਤਸਰ ਠੀਕ ਸ਼ਹਿਰ ਹੈ।



23 ਮਈ ਨੂੰ ਮੈਂ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਿਆ। ਮਹਾਰਾਜਾ ਸੌ ਫੁੱਟ ਲੰਮੇ ਹਾਲ ਵਿਚ ਮਿਲਿਆ ਜਿਥੇ ਸਾਰੇ ਪਾਸੇ ਸੰਗਮਰਮਰ ਅਤੇ ਰੰਗ ਬਰੰਗੇ ਹੋਰ ਕੀਮਤੀ ਪੱਥਰਾਂ ਦੀ ਸਜਾਵਟ ਸੀ। ਮਹਾਰਾਜਾ ਬਹੁਤ ਹਲੀਮੀ ਨਾਲ ਮਿਲਿਆ। ਇਸ ਹਾਲ ਨੂੰ ਪਾਈਨਾ-ਮਹਿਲ ਕਹਿੰਦੇ ਹਨ ਤੇ ਛੱਤ ਵਿਚ ਅਣਗਿਣਤ ਸ਼ੀਸ਼ੇ ਜੜੇ ਹੋਏ ਹਨ। ਬਹੁਤ ਸਾਰੇ ਸ਼ੀਸ਼ੇ ਟੁੱਟ ਚੁੱਕੇ ਹਨ। ਮੈਂ ਮਹਾਰਾਜੇ ਨੂੰ ਪੁੱਛਿਆ ਕਿ ਇਹ ਸ਼ੀਸ਼ੇ ਕਿਉਂ ਟੁੱਟ ਗਏ ਹਨ ਤਾਂ ਉਸ ਨੇ ਦੱਸਿਆ ਕਿ ਜਦੋਂ ਦਿਲ ਕਰਦਾ, ਸਿੰਘ ਬੰਦੂਕਾਂ ਦੇ ਨਿਸ਼ਾਨੇ ਲਾਉਣ ਦੀ ਖੇਡ ਇਥੇ ਖੇਡਦੇ ਤੇ ਸ਼ੀਸ਼ਿਆਂ 'ਤੇ ਗੋਲੀ ਮਾਰਦੇ, ਜੇ ਮੈਂ ਮਨ੍ਹਾ ਨਾ ਕਰਦਾ, ਇਨ੍ਹਾਂ ਨੇ ਸਾਰੀ ਛੱਤ ਦੇ ਸ਼ੀਸ਼ੇ ਫੁੰਡ ਦੇਣੇ ਸਨ। ਹਾਲ ਦੇ ਸਾਹਮਣੇ ਕਰਕੇ ਫੁਹਾਰਾ ਚੱਲ ਰਿਹਾ ਸੀ ਤੇ ਤਲਾਅ ਦੇ ਵਿਚਕਾਰ ਉਸ ਦਾ ਠੰਢਾ ਕਮਰਾ ਹੈ ਜਿਸ ਵਿਚ ਸੁਹਣੀ ਚਿੱਤਰਕਾਰੀ ਦਾ ਕੰਮ ਹੋਇਆ ਹੈ। ਸੰਗਮਰਮਰ ਦਾ ਮਹਿਲ ਬਹੁਤ ਵੱਡਾ ਹੈ ਜਿਸ ਵਿਚ ਰਾਣੀਆਂ ਤੇ ਹੋਰ ਔਰਤਾਂ ਰਹਿੰਦੀਆਂ ਹਨ।

ਰਾਜੇ ਦੀ ਉਮਰ 27 ਸਾਲ ਹੈ ਤੇ ਕਾਣਾ ਹੈ। ਦਰਮਿਆਨਾ ਕੱਦ ਫੁਰਤੀਲਾ ਜਿਸਮ, ਘੋੜ ਸਵਾਰੀ ਦਾ ਅਜਿਹਾ ਸ਼ੌਕੀਨ ਕਿ ਹਰ ਸਵੇਰ ਬਿਨਾਂ ਨਾਗਾ ਘੋੜਾ ਦੁੜਾਉਂਦਾ ਹੈ। ਵਿਹਾਰ ਵਿਚ ਚਲਾਕ ਤੇ ਜੰਗ ਵਿਚ ਬਹਾਦਰ ਹੈ। ਉਸ ਨੇ ਮੇਰੇ ਤੋਂ ਅਨੇਕ ਸਵਾਲ ਪੁੱਛੇ। ਜਦੋਂ ਜੰਗ ਵਾਸਤੇ ਕੂਚ ਦਾ ਹੁਕਮ ਹੁੰਦਾ ਹੈ ਸਭ ਤੋਂ ਅੱਗੇ ਦੁਸ਼ਮਣ ਦੀ ਸੈਨਾ ਵਿਚ ਉਹ ਜਾ ਕੁੱਦਦਾ ਹੈ। ਮੈਂ ਉਸ ਅੱਗੇ ਖਤਰਿਆਂ ਦੀ ਗੱਲ ਕਹੀ ਤਾਂ ਕਹਿਣ ਲੱਗਾ "ਲੁਕਣਾ-ਛੁਪਣਾ 'ਤੇ ਬਚਦੇ ਬਚਾਂਦੇ ਫਿਰਦੇ ਰਹਿਣਾ ਵਿਅਰਥ ਹੈ। ਜੋ ਹੋਣਾ ਹੈ ਹੋ ਕੇ ਰਹੇਗਾ। ਅਸੀਂ ਚਿੰਤਾ ਨਹੀਂ ਕਰਦੇ।" ਹਿੰਦੂਆਂ ਵਾਂਗ ਕਿਸਮਤ ਵਿਚ ਯਕੀਨ ਰੱਖਦਾ ਹੈ ਤੇ ਇਸ ਯਕੀਨ ਨੇ ਇਸ ਨੂੰ ਬੇਹੱਦ ਬਹਾਦਰ ਬਣਾ ਰੱਖਿਆ ਹੈ। ਕਿਸਮਤ ਬੁਜ਼ਦਿਲ ਬਣਾਇਆ ਕਰਦੀ ਹੈ ਵੈਸੇ।

29 ਮਈ ਨੂੰ ਲਾਹੌਰ ਦੇ ਖੰਡਰ ਵੀ ਦੇਖੇ। ਮਿੱਟੀ ਵਿਚ ਰੁਲਦੀ ਹੋਈ ਸ਼ਾਨ ਦੀ ਉਦਾਸ ਤਸਵੀਰ ਦੇਖੀ। ਕੇਹਾ ਬਲਵਾਨ ਹੈ ਸਮਾਂ ਜੇ ਜਾਣਨਾ ਹੋਵੇ ਤਾਂ ਕਦੀ ਲਾਹੌਰ ਦੀ ਤਬਾਹੀ ਦੇਖੋ। ਮਨ ਡੂੰਘੀ ਉਦਾਸੀ ਵਿਚ ਡੁੱਬਦਾ ਹੈ। ਖੰਡਰਾਂ ਤੋਂ ਪਤਾ ਲਗਦਾ ਹੈ, ਕਦੀ ਬੇਅੰਤ ਰੌਣਕਾਂ ਰੰਗੀਨੀਆਂ ਹੋਣਗੀਆਂ, ਜੋ ਮੌਤ ਦੀ ਬੁੱਕਲ ਵਿਚ ਜਾ ਬੈਠੀਆਂ। ਹੌਲ ਪੈਂਦਾ ਹੈ... ਇਕ ਖੂਨੀ ਲਲਕਾਰ ਸੁਣਾਈ ਦੇ ਰਹੀ ਹੈ ਜੋ ਮਨੁੱਖੀ ਸੁਫਨਿਆਂ, ਨਕਸ਼ਿਆਂ ਅਤੇ ਉੱਦਮਾਂ ਨੂੰ ਪੈਰਾਂ ਹੇਠ ਦਰੜ ਰਹੀ ਹੈ। ਆਕਾਸ਼ ਨਾਲ ਛੂੰਹਦੀਆਂ ਸੁਹਣੀਆਂ ਇਮਾਰਤਾਂ ਮਿੱਟੀ ਘੱਟੇ ਵਿਚ ਦਮ ਤੋੜ ਰਹੀਆਂ ਹਨ। ਕੁਝ ਚਿਰ ਬਾਅਦ ਤਾਂ ਇਨ੍ਹਾਂ ਦੇ ਇਹ ਬਚੇ-ਖੁਚੇ ਨਿਸ਼ਾਨ ਵੀ ਮਿਟ ਜਾਣਗੇ। ਮੈਂ ਖੰਡਰਾਂ ਵਿਚ ਤੁਰਦਾ ਗਿਆ, ਤੁਰਦਾ ਗਿਆ। ਇਕ ਵੀ ਮਨੁੱਖ ਦੂਰ ਤਕ ਨਹੀਂ ਦਿੱਸਿਆ। ਚਾਰੇ ਪਾਸੇ ਖਾਮੋਸ਼ੀ ਅਤੇ ਰੁਦਨ ਦੇਖਿਆ। ਲਾਹੌਰ ... ਮਹਾਂਨਗਰ ... ਜਿਸ ਨੂੰ ਕਦੀ ਅੱਲਾਨੂਰ ਵੀ ਕਿਹਾ ਜਾਂਦਾ ਸੀ.... ਇਕ ਮਿੱਟੀ ਦਾ ਢੇਰ ਹੈ ਬਸ ਅੱਜ।

ਦੋ ਸਾਲ ਦੇ ਸਮੇਂ ਅੰਦਰ ਰਾਜੇ ਨੇ ਜਮਨਾ ਤੋਂ ਲੈ ਕੇ ਸਿੰਧ ਤਕ ਦਾ ਇਲਾਕਾ ਕਬਜ਼ੇ ਹੇਠ ਕਰ ਲਿਆ ਹੈ। ਜੇ ਗਵਾਂਢੀ ਮੁਲਕਾਂ ਨੇ ਉਸ ਨੂੰ ਨਾ ਰੋਕਿਆ ਤਾਂ ਜਲਦੀ ਹੀ ਉਹ ਅਜਿੱਤ ਹੋ ਜਾਵੇਗਾ। ਹਿੰਦੁਸਤਾਨ ਭਰ ਵਿਚੋਂ ਸਾਰੇ ਚੰਗੇ ਯੋਧੇ ਨੌਕਰੀ ਕਰਨ ਉਸੇ ਪਾਸ ਆਉਂਦੇ ਹਨ ਕਿਉਂਕਿ ਉਸ ਜਿੰਨੀ ਤਨਖਾਹ, ਸਹੂਲਤਾਂ ਅਤੇ ਹੌਸਲਾ ਅਫਜ਼ਾਈ ਹੋਰ ਕਿਧਰੇ ਨਹੀਂ ਮਿਲਦੀ। ਦੇਸ਼ ਦੀ ਸਾਰੀ ਜ਼ਮੀਨ ਸਰਦਾਰਾਂ ਨੂੰ ਦੇ ਦਿੱਤੀ ਹੈ ਆਪਣੇ ਪਾਸ ਥੋੜ੍ਹੀ ਵੀ ਨਹੀਂ ਰੱਖੀ। ਸਰਦਾਰਾਂ ਪਾਸ ਫੌਜਾਂ ਹਨ ਤੇ ਰਾਜੇ ਦੇ ਇਕ ਇਸ਼ਾਰੇ 'ਤੇ

ਛੱਤ ਦੇ ਸ਼ੀਸ਼ੇ ਢੂੰਡ ਦੇਣੇ ਸਨ। ਹਾਲ ਦੇ ਸਾਹਮਣੇ ਕਰਕੇ ਫੁਹਾਰਾ ਚੱਲ ਰਿਹਾ ਸੀ ਤੇ ਤਲਾਅ ਦੇ ਵਿਚਕਾਰ ਉਸ ਦਾ ਠੰਢਾ ਕਮਰਾ ਹੈ ਜਿਸ ਵਿਚ ਸੁਹਣੀ ਚਿੱਤਰਕਾਰੀ ਦਾ ਕੰਮ ਹੋਇਆ ਹੈ। ਸੰਗਮਰਮਰ ਦਾ ਮਹਿਲ ਬਹੁਤ ਵੱਡਾ ਹੈ ਜਿਸ ਵਿਚ ਰਾਣੀਆਂ ਤੇ ਹੋਰ ਔਰਤਾਂ ਰਹਿੰਦੀਆਂ ਹਨ।

ਰਾਜੇ ਦੀ ਉਮਰ 27 ਸਾਲ ਹੈ ਤੇ ਕਾਣਾ ਹੈ। ਦਰਮਿਆਨਾ ਕੱਦ ਫੁਰਤੀਲਾ ਜਿਸਮ, ਘੋੜ ਸੰਵਾਰੀ ਦਾ ਐਜਿਹਾ ਸ਼ੌਕੀਨ ਕਿ ਹਰ ਸਵੇਰ ਬਿਨਾਂ ਨਾਗਾ ਘੋੜਾ ਦੁੜਾਉਂਦਾ ਹੈ। ਵਿਹਾਰ ਵਿਚ ਚਲਾਕ ਤੇ ਜੰਗ ਵਿਚ ਬਹਾਦਰ ਹੈ। ਉਸ ਨੇ ਮੇਰੇ ਤੋਂ ਅਨੇਕ ਸਵਾਲ ਪੁੱਛੇ। ਜਦੋਂ ਜੰਗ ਵਾਸਤੇ ਕੂਚ ਦਾ ਹੁਕਮ ਹੁੰਦਾ ਹੈ ਸਭ ਤੋਂ ਅੱਗੇ ਦੁਸ਼ਮਣ ਦੀ ਸੈਨਾ ਵਿਚ ਉਹ ਜਾ ਕੁੱਦਦਾ ਹੈ। ਮੈਂ ਉਸ ਅੱਗੇ ਖਤਰਿਆਂ ਦੀ ਗੱਲ ਕਹੀ ਤਾਂ ਕਹਿਣ ਲੱਗਾ ''ਲੁਕਣਾ-ਛੁਪਣਾ 'ਤੇ ਬਚਦੇ ਬਚਾਂਦੇ ਫਿਰਦੇ ਰਹਿਣਾ ਵਿਅਰਥ ਹੈ। ਜੋ ਹੋਣਾ ਹੈ ਹੋ ਕੇ ਰਹੇਗਾ। ਅਸੀਂ ਚਿੰਤਾ ਨਹੀਂ ਕਰਦੇ।'' ਹਿੰਦੂਆਂ ਵਾਂਗ ਕਿਸਮਤ ਵਿਚ ਯਕੀਨ ਰੱਖਦਾ ਹੈ ਤੇ ਇਸ ਯਕੀਨ ਨੇ ਇਸ ਨੂੰ ਬੇਹੱਦ ਬਹਾਦਰ ਬਣਾ ਰੱਖਿਆ ਹੈ। ਕਿਸਮਤ ਬੁਜ਼ਦਿਲ ਬਣਾਇਆ ਕਰਦੀ ਹੈ ਵੈਸੇ।

29 ਮਈ ਨੂੰ ਲਾਹੌਰ ਦੇ ਖੰਡਰ ਵੀ ਦੇਖੇ। ਮਿੱਟੀ ਵਿਚ ਰੁਲਦੀ ਹੋਈ ਸ਼ਾਨ ਦੀ ਉਦਾਸ ਤਸਵੀਰ ਦੇਖੀ। ਕੇਹਾ ਬਲਵਾਨ ਹੈ ਸਮਾਂ ਜੇ ਜਾਣਨਾ ਹੋਵੇ ਤਾਂ ਕਦੀ ਲਾਹੌਰ ਦੀ ਤਬਾਹੀ ਦੇਖੋ। ਮਨ ਡੂੰਘੀ ਉਦਾਸੀ ਵਿਚ ਡੁੱਬਦਾ ਹੈ। ਖੰਡਰਾਂ ਤੋਂ ਪਤਾ ਲਗਦਾ ਹੈ, ਕਦੀ ਬੇਅੰਤ ਰੌਣਕਾਂ ਰੰਗੀਨੀਆਂ ਹੋਣਗੀਆਂ, ਜੋ ਮੌਤ ਦੀ ਬੁੱਕਲ ਵਿਚ ਜਾ ਬੈਠੀਆਂ। ਹੌਲ ਪੈਂਦਾ ਹੈ... ਇਕ ਖ਼ੂਨੀ ਲਲਕਾਰ ਸੁਣਾਈ ਦੇ ਰਹੀ ਹੈ ਜੋ ਮਨੁੱਖੀ ਸੁਫਨਿਆਂ, ਨਕਸ਼ਿਆਂ ਅਤੇ ਉੱਦਮਾਂ ਨੂੰ ਪੈਰਾਂ ਹੇਠ ਦਰੜ ਰਹੀ ਹੈ। ਆਕਾਸ਼ ਨਾਲ ਛੂੰਹਦੀਆਂ ਸੁਹਣੀਆਂ ਇਮਾਰਤਾਂ ਮਿੱਟੀ ਘੱਟੇ ਵਿਚ ਦਮ ਤੋੜ ਰਹੀਆਂ ਹਨ। ਕੁਝ ਚਿਰ ਬਾਅਦ ਤਾਂ ਇਨ੍ਹਾਂ ਦੇ ਇਹ ਬਚੇ-ਖੁਚੇ ਨਿਸ਼ਾਨ ਵੀ ਮਿਟ ਜਾਣਗੇ। ਮੈਂ ਖੰਡਰਾਂ ਵਿਚ ਤੁਰਦਾ ਗਿਆ, ਤੁਰਦਾ ਗਿਆ। ਇਕ ਵੀ ਮਨੁੱਖ ਦੂਰ ਤਕ ਨਹੀਂ ਦਿੱਸਿਆ। ਚਾਰੇ ਪਾਸੇ ਖਾਮੋਸ਼ੀ ਅਤੇ ਰੁਦਨ ਦੇਖਿਆ। ਲਾਹੌਰ ... ਮਹਾਂਨਗਰ ... ਜਿਸ ਨੂੰ ਕਦੀ ਅੱਲਾਨੂਰ ਵੀ ਕਿਹਾ ਜਾਂਦਾ ਸੀ... ਇਕ ਮਿੱਟੀ ਦਾ ਢੇਰ ਹੈ ਬਸ ਅੱਜ।

ਦੋ ਸਾਲ ਦੇ ਸਮੇਂ ਅੰਦਰ ਰਾਜੇ ਨੇ ਜਮਨਾ ਤੋਂ ਲੈ ਕੇ ਸਿੰਧ ਤਕ ਦਾ ਇਲਾਕਾ ਕਬਜ਼ੇ ਹੇਠ ਕਰ ਲਿਆ ਹੈ। ਜੇ ਗਵਾਂਢੀ ਮੁਲਕਾਂ ਨੇ ਉਸ ਨੂੰ ਨਾ ਰੋਕਿਆ ਤਾਂ ਜਲਦੀ ਹੀ ਉਹ ਅਜਿੱਤ ਹੋ ਜਾਵੇਗਾ। ਹਿੰਦੁਸਤਾਨ ਭਰ ਵਿਚੋਂ ਸਾਰੇ ਚੰਗੇ ਯੋਧੇ ਨੌਕਰੀ ਕਰਨ ਉਸੇ ਪਾਸ ਆਉਂਦੇ ਹਨ ਕਿਉਂਕਿ ਉਸ ਜਿੰਨੀ ਤਨਖਾਹ, ਸਹੂਲਤਾਂ ਅਤੇ ਹੌਸਲਾ ਅਫਜ਼ਾਈ ਹੋਰ ਕਿਧਰੇ ਨਹੀਂ ਮਿਲਦੀ। ਦੇਸ਼ ਦੀ ਸਾਰੀ ਜ਼ਮੀਨ ਸਰਦਾਰਾਂ ਨੂੰ ਦੇ ਦਿੱਤੀ ਹੈ ਆਪਣੇ ਪਾਸ ਥੋੜ੍ਹੀ ਵੀ ਨਹੀਂ ਰੱਖੀ। ਸਰਦਾਰਾਂ ਪਾਸ ਫੌਜਾਂ ਹਨ ਤੇ ਰਾਜੇ ਦੇ ਇਕ ਇਸ਼ਾਰੇ 'ਤੇ ਇਕ ਲੱਖ ਦੀ ਸੈਨਾ ਆ ਖਲੋਂਦੀ ਹੈ। ਉਸ ਦੀ ਨਿਜੀ ਫੌਜ ਵਿਚ 7 ਹਜ਼ਾਰ ਘੋੜ ਸਵਾਰ ਤੇ 14 ਹਜ਼ਾਰ ਪੈਦਲ ਹਨ। ਤਨਖਾਹ ਨਕਦ ਵੀ ਮਿਲਦੀ ਹੈ ਤੇ ਅਨਾਜ ਵੀ। ਜੇ ਘੋੜਾ ਕਮਜ਼ੋਰ ਹੈ ਤੇ ਸਵਾਰ ਬੁੱਢਾ, ਉਸ ਨੂੰ ਸੌ ਰੁਪਿਆ ਤੇ ਸੌ ਮਣ ਦਾਣੇ ਛਿਮਾਹੀ ਮਿਲਦੇ ਹਨ ਪਰ ਜੇ ਦੋਵੇਂ ਜੁਆਨ ਹੋਣ ਤਾਂ ਦੋ ਸੌ ਰੁਪਿਆ ਤੇ ਦੋ ਸੌ ਮਣ ਦਾਣੇ ਛਿਮਾਹੀ। ਕੁਝ ਖਾਸ ਤੇਜ਼ ਤਰਾਰ ਸਿਪਾਹੀਆਂ ਨੂੰ ਤਿੰਨ ਸੌ ਰੁਪਿਆ ਤੇ ਤਿੰਨ ਸੌ ਮਣ ਦਾਣੇ ਮਿਲਦੇ ਹਨ। ਵਧੀਆ ਤੋਪਖਾਨਾ ਹੈ।

ਪੰਜਾਬ ਵਿਚ ਕਿਸੇ ਨੂੰ ਪੋਰਸ ਦਾ ਜਾਂ ਸਿਕੰਦਰ ਦਾ ਕੋਈ ਪਤਾ ਨਹੀਂ। ਲਾਹੌਰ ਕਿਸ ਨੇ ਵਸਾਇਆ, ਕਦੋਂ ਵਸਾਇਆ, ਕੋਈ ਨਹੀਂ ਜਾਣਦਾ। ਕੀ ਗਰੀਬ ਤੇ ਕੀ ਅਮੀਰ ਲੋਕ ਸਿਰੇ ਦੇ ਅਪਨੜ੍ਹ ਹਨ, ਊੜਾ, ਆੜਾ ਨਹੀਂ ਆਉਂਦਾ।

ਮਹਾਰਾਜਾ ਅਜੀਬ ਦਰਿਆ ਦਿਲ ਹੈ। ਕੁਝ ਮਹੀਨੇ ਪਹਿਲਾਂ ਇਕ ਬੰਦਾ ਉਸ ਨੂੰ ਕਤਲ ਕਰਨ ਦੇ ਇਰਾਦੇ ਨਾਲ ਲੰਘ ਆਇਆ ਤੇ ਤਲਵਾਰ ਮਿਆਨ ਵਿਚੋਂ ਧੂਹ ਲਈ ਪਰ ਫੜਿਆ ਗਿਆ। ਬਜਾਇ ਇਸ ਦੇ ਕਿ ਰਾਜਾ ਉਸ ਨੂੰ ਸਜ਼ਾ ਦਿੰਦਾ ਸਗੋਂ 50 ਰੁਪਏ ਦੇ ਕੇ ਤੋਰ ਦਿੱਤਾ ਤੇ ਕਿਹਾ, ''ਭੱਜ ਜਾਹ। ਮੌਜ ਲੈ। ਮੈਂ ਤੈਨੂੰ ਇਹ ਵੀ ਨਹੀਂ ਪੁੱਛਾਂਗਾ ਕਿ ਕਿਉਂ ਮਾਰਨ ਆਇਆ ਸੀ ਤੇ ਕਿਸ ਨੇ ਭੇਜਿਆ ਸੀ।''

ਅੱਠ ਸਾਲ ਪਹਿਲਾਂ ਸ਼ਾਹ ਜ਼ਮਾਨ ਨੇ ਤਿੰਨ ਲੱਖ ਦੀ ਸੈਨਾ ਨਾਲ ਭਾਰਤ 'ਤੇ ਹੱਲਾ ਕੀਤਾ ਤਾਂ ਰਣਜੀਤ ਸਿੰਘ ਨੇ ਕੇਵਲ 40 ਹਜ਼ਾਰ ਸੈਨਾ ਨਾਲ ਹਨੇਰੀ ਰਾਤ ਵਿਚ ਅਫਗਾਨਾਂ 'ਤੇ ਹੱਲਾ ਬੋਲ ਦਿੱਤਾ। ਏਨਾ ਕਤਲਿਆਮ ਹੋਇਆ ਕਿ ਪਹੁ ਫੁਟਦੇ ਹੀ ਸ਼ਾਹ ਦਰਿਆ ਪਾਰ ਕਰਕੇ ਵਾਪਸ ਕਾਬਲ ਨੱਠ ਤੁਰਿਆ। ਉਸ ਪਿੱਛੋਂ ਸ਼ਾਹ ਨੇ ਇਧਰ ਕਦੀ ਮੂੰਹ ਨਹੀਂ ਕੀਤਾ। ਅਫਗਾਨ ਸਿੰਧ ਪਾਰ ਕਰਨੋਂ ਤਰਹਿੰਦੇ ਹਨ।

ਦੇਸ਼ ਵਿਚ ਸਿੱਖ, ਸਿੰਘ, ਜੱਟ, ਤਰਖਾਣ, ਰਾਜਪੂਤ ਆਦਿਕ ਕਈ ਜਾਤਾਂ ਦੇ ਲੋਕ ਵਸਦੇ ਹਨ। ਸਿੰਘ ਚੌਥਾ ਕੁ ਹਿੱਸਾ ਹੋਣਗੇ ਪਰ ਇਨ੍ਹਾਂ ਦੀ ਗਿਣਤੀ ਵਧ ਰਹੀ ਹੈ। ਰਣਜੀਤ ਸਿੰਘ ਪੰਜਾਬ ਦੇਸ਼ ਦਾ ਸ਼ੇਰ ਹੈ। ਉਸ ਦੇ ਅਣਥੱਕ ਸਿਪਾਹੀ 40-45 ਮੀਲ ਪੈਂਡਾ ਹਰ ਰੋਜ਼ ਮਹੀਨਿਆਂ ਬੱਧੀ ਕਰ ਸਕਦੇ ਹਨ। 20 ਜੂਨ ਨੂੰ ਲਾਹੌਰ ਵਾਪਸ ਚੱਲ ਪਿਆ ਤੇ ਭਸੀਨ ਪਿੰਡ ਆ ਕੇ ਬੋਹੜ ਹੇਠ ਰਾਤ ਕੱਟੀ। ਇਡਾ ਬੋਹੜ ਜ਼ਿੰਦਗੀ ਵਿਚ ਕਦੇ ਨਹੀਂ ਮੈਂ ਦੇਖਿਆ। ਪੰਜ ਹਜ਼ਾਰ ਬੰਦਿਆਂ ਲਈ ਤੰਬੂ ਲੱਗ ਸਕਦੇ ਹਨ ਇਸ ਹੇਠਾਂ। ਏਡਾ ਬੋਹੜ!

5 ਜੁਲਾਈ 1808 ਨੂੰ ਸਰਹੰਦ ਪੁੱਜਾ। ਸ਼ਹਿਰ ਉੱਜੜ ਗਿਆ ਹੈ। ਕਦੀ ਇਹ ਸ਼ਾਨਦਾਰ ਸ਼ਹਿਰ ਅਫਗਾਨਾਂ ਦੀ ਵਸੋਂ ਸੀ। ਹੁਣ ਕੋਟੀ ਬਰਗ ਸਿੰਘ ਇਸ ਦਾ ਮਾਲਕ ਹੈ। ਅੰਬਾਂ ਦੇ ਬਾਗ ਤੇ ਸਾਫ ਪਾਣੀ ਦੇ ਤਾਲਾਬ ਹਨ। ਇਥੋਂ ਮੈਂ ਵਾਪਸ ਬੰਗਾਲ ਦਾ ਰੁਖ ਕੀਤਾ। ਮੇਰਾ ਇਹ ਟੂਰ ਇਉਂ ਖਤਮ ਹੋਇਆ।